ਪ੍ਰਸੰਗ

# ਸਰਦਾਰ ਹਰੀ ਸਿੰਘ ਨਲੂਆ




ਕ੍ਰਿਤ—ਮੀਆਂ ਕਾਦਰ ਯਾਰ



ਪ੍ਰਕਾਸ਼ਕ—ਕ੍ਰਿਪਾਲ ਸਿੰਘ ਬਲਬੀਰ ਸਿੰਘ ਪੁਸਤਕਾਂ ਵਾਲੇ,
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

੧.

ਅਲਫ਼—ਆਫ਼ਰੀਂ ਜੰਮਣਾ ਕਹਿਣ ਸਾਰੇ, ਹਰੀ ਸਿੰਘ ਦੂਲੇ ਸਰਦਾਰ ਤਾਈਂ। ਜਮਾਂਦਾਰ ਬੇਲੀ ਰਾਜੇ ਸਾਹਿਬ ਕੋਲੋਂ, ਕਦਰ ਉਚਾ ਬੁਲੰਦ ਸਰਦਾਰ ਤਾਈਂ। ਧਨੀ ਤੇਗ਼ ਦਾ ਮਰਦ ਨਸੀਬ ਵਾਲਾ, ਸਾਇਆ ਉਸ ਦਾ ਕੁਲ ਸੰਸਾਰ ਤਾਈਂ। ਕਾਦਿਰ ਯਾਰ ਪਹਾੜਾਂ ਨੂੰ ਸੋਧਿਆ ਸੂ, ਕਾਬਲ ਕੰਬਿਆ ਖ਼ੌਫ਼ ਕੰਧਾਰ ਤਾਈਂ।

੨.

ਬੇ—ਬਹੁਤ ਹੋਇਆ ਹਰੀ ਸਿੰਘ ਦੂਲਾ, ਜਿਸ ਦਾ ਨਾਮ ਰੋਸਨ ਦੂਰ ਦੂਰ ਸਾਰੇ। ਦਿੱਲੀ ਦੱਖਣ ਤੇ ਚੀਨ ਮਚੀਨ ਤਾਈਂ; ਬਾਦਸ਼ਾਹ ਨੂੰ ਖ਼ੌਫ ਜਰੂਰ ਸਾਰੇ। ਰਾਜਾ ਕਰਨ ਤੇ ਬਿਕਰਮਾਜੀਤ ਵਾਂਗੂੰ ਹਾਤਮ ਤਾਈ ਵਾਂਗੂੰ ਮਸ਼ਹੂਰ ਸਾਰੇ। ਕਾਦਿਰ ਯਾਰ ਜਹਾਨ ਤੇ ਨਹੀਂ ਹੋਣੇ, ਸਖੀ ਓਹ ਬੁਲੰਦ ਹਜ਼ੂਰ ਸਾਰੇ।

੩.

ਤੇ—ਤੇਗ਼ ਮੈਦਾਨ ਵਿਚ ਬਹੁਤ ਚੱਲੇ, ਨਾਲ ਤੇਗ਼ ਦੇ ਰਾਜ ਕਮਾਂਵਦਾ ਏ। ਚੜ੍ਹਤਲ ਸੇਰ ਬੀ ਚੜ੍ਹੇ ਮੈਦਾਨ ਅੰਦਰ, ਕਿਲੇ ਮਾਰ

ਲੈਂਦਾ ਫ਼ ਤੇ ਪਾਂਵਦਾ ਏ। ਓਦੋਂ ਭਾਂਜ ਪੈਂਦੀ ਵਡੇ ਖਹਿਬਰਾਂ ਨੂੰ, ਜਦੋਂ ਧਮਕ ਪਸ਼ੌਰ ਨੂੰ ਲਾਂਵਦਾ ਏ। ਕਾਦਿਰ ਯਾਰ ਕੰਧਾਰੀਆ ਦੋਸਤ ਮੁਹੰਮਦ, ਡਰਦਾ ਕਾਬਲੋਂ ਉਰੇ ਨਾ ਆਂਵਦਾ ਏ।

੪.

ਸੇ—ਸਾਬਤੀ ਦੇ ਨਾਲ ਕਾਲ ਪੁੰਨ, ਹਰੀ ਸਿੰਘ ਦਾ ਏਸ ਜਹਾਨ ਵਿਚੋਂ। ਚੜ੍ਹੇ ਮਾਂਹ ਵਿਸਾਖ ਦੇ ਦੋਸਤ ਮੁਹੰਮਦ, ਫੌਜਾਂ ਸੱਦ ਲਈਆਂ ਖੁਰਾਸਾਨ ਵਿਚੋਂ। ਹਰੀ ਸਿੰਘ ਸਰਕਾਰ ਵਲ ਲਿਖੀ ਅਰਜੀ, ਢੁਕ ਆਣ ਮੁਦਈ ਈਰਾਨ ਵਿਚੋਂ। ਕਾਦਿਰ ਯਾਰ ਗ਼ੁਲਮ ਦੀ ਖਬਰ ਲੈਣਾ, ਲਸ਼ਕਰ ਭੇਜਣਾ ਸ਼ਹਿਰ ਮੈਦਾਨ ਵਿਚੋਂ।

੫.

ਜੀਮ—ਜੰਗ ਦੀ ਥੈਲੀ ਨ ਤੋੜ ਪਹੁੰਚੀ, ਭਾਵੀ ਰਬ ਦੀ ਨੂੰ ਲਿਖਿਆ ਕੌਣ ਮੋੜੇ। ਚੜ੍ਹੇ ਲੱਖ ਜੁਆਨ ਦੁਰਾਨੀਆਂ ਦੇ, ਜਿਨ੍ਹਾਂ ਮੋਰਚੇ ਜਾਇ ਜਮਰੋਦ ਜੋੜੇ। ਮਹਾਂ ਸਿੰਘ ਪੁਤਰੀਲੇ ਨੂੰ ਘੇਰਿਆ ਨੇ ਮਾਰੀਆਂ ਤੋਪਾਂ ਤੇ ਕੀਤੇ ਨੇ ਗੁਰਜ਼ ਖੋਰੇ। ਕਾਦਿਰਯਾਰ ਪਰਲਸ਼ਕਰ ਤੇ ਕਾਇਮ ਰਹਿਣਾ, ਬਾਹਰ ਬਹੁਤ ਲਸ਼ਕਰ ਅੰਦਰ ਹੈਣ ਥੋਹੜੇ।

੬.

ਹੇ—ਹੁਕਮ ਕੀਤਾ ਹਰੀ ਸਿੰਘ ਦੂਲੇ, ਘੋੜੇ ਕਾਠੀਆਂ ਜੀਨਾਂ ਸ਼ਤਾਬ ਪਾਵੇ। ਕਿਲਾ ਕਾਇਮ ਕੀਤਾ ਬਾਲਸਾਰ ਵਾਲਾ, ਅੰਦਰ ਉਸ ਦੇ ਚੁਕ ਅਸਬਾਬ ਪਾਵੇ। ਚਲੋ ਜਮਰੋਦ ਦੀ ਤਰਫ ਜੰਗ ਕਰੀਏ, ਲੜ ਮਰੋ ਸ਼ਹੀਦ ਸਵਾਬ ਪਾਵੇ। ਕਾਦਿਰ ਯਾਰ ਮੈਂ ਬਖਸ਼ਾਂਗਾ ਕੈਂਠਿਆਂ ਦੇ ਏਥੇ ਲੜੋ ਤੇ ਹੋਰ ਖ਼ਤਾਬ ਪਾਵੇ।

੭.

ਖ਼ੇ—ਖੁਸ਼ੀ ਦੇ ਨਾਲ ਤੰਬੂਰ ਵੱਜਾ, ਧੌਂਸਾ ਮਾਰ ਸਰਦਾਰ ਤਿਆਰ ਹੋਇਆ। ਬਾਹਰ ਬੰਨ੍ਹ ਕੇ ਪੜਤਾਲ ਦਰਵੇਸ਼ੀਆਂ ਦੀ, ਅੰਦਰ ਲੈ ਫੌਜਾਂ ਨਮੂਦਾਰ ਹੋਇਆ। ਝਟ ਫੌਜ ਤਿਆਰ ਕਰਲਈ ਸਾਰੀ, ਜਦੋਂ ਜੰਗ ਦਾ ਆ ਗ਼ੁਬਾਰ ਹੋਇਆ। ਕਾਦਿਰ ਯਾਰ ਸਰਦਾਰ ਦੇ ਨਾਲ ਓਥੇ, ਆਇਮ ਕਾਦਮੀ ਅੱਠ ਹਜ਼ਾਰ ਹੋਇਆ

੮.

ਦਾਲ—ਦੇਸ ਹੈਰਾਨ ਹੋ ਗਿਆ ਕਾਬਲ, ਸੈਆਂ ਲਸ਼ਕਰਾਂ ਦੇ ਜਿਥੇ ਆਣ ਲਥੇ। ਵਾਲੀ ਆਪ ਹੈ ਥੋੜਿਆ ਬਹੁਤਿਆਂਦਾ, ਤੇਗ਼ ਪਕੜ ਮੈਦਾਨ ਜਵਾਨ ਲਥੇ। ਹਰੀ ਸਿੰਘ ਸੂਰਦਾਰ ਦੀ ਫ਼ਤਹਿ ਪਹਿਲੀ ਓਥੇ ਸੈਆਂ ਪਠਾਣਾਂ ਦੇ ਘਾਣ ਲੱਥੇ। ਕਾਦਿਰ ਯਾਰ ਹਥਿਆਰਾਂ ਦੀ ਬਾਤ ਦੂਜੀ, ਭੁਖੇ ਬਾਜ ਸ਼ਿਕਾਰ ਨੂੰ ਖਾਣ ਲੱਥੇ।

੯.

ਜ਼ਾਲ—ਜਰਾ ਨਾ ਡੋਲਿਆ ਕੋਈ ਪਾਸਾ, ਤਿੰਨੇ ਪਹਿਰ ਗੁਜ਼ਰੇ ਉਹਨਾਂ ਲੜਦਿਆਂ ਨੂੰ। ਚੌਥੇ ਪਹਿਰ ਦੁਰਾਨੀਆਂ ਫ਼ਤਹਿ ਪਾਈ, ਬੰਨਾ ਪਾਇਆ ਮੁਦਈਆਂਦੇ ਮੁਰਦਿਆਂ ਨੂੰ। ਸੇਧੇ ਡਾਹਕੇ ਜੇਹਲ ਦੇ ਤੋਪਖਾਨਾ, ਭੁੰਨ ਸੁਟਿਆ ਸਿਰ ਕਰਦਿਆਂ ਨੂੰ। ਕਾਦਿਰ ਯਾਰ ਪਰ ਪੜਤਾਲ ਨਸੀਬਾਂ ਵਾਲੀ, ਮਰ ਗਈ ਸਰਦਾਰਦੇ ਚੜ੍ਹਦਿਆਂ ਨੂੰ।

੧੦.

ਰੇ—ਰੰਗ ਤਾਂ ਹੋਰ ਦਾ ਹੋਰ ਹੋਇਆ, ਪੈਰ ਛਡ ਚਲੇ ਦਿਲੋਂ ਹਾਰ ਕੇ ਜੀ। ਪਿਛੇ ਰਹੇ ਸਰਦਾਰ ਦੇ ਚਾਰ ਘੋੜੇ, ਮੁੜ ਆਇਆ ਜੋ

ਫੌਜਾਂ ਵੰਗਾਰ ਕੇ ਜੀ। ਕਿਥੇ ਜਾਓਗੇ ਨਹੀਂ ਲਾਹੌਰ ਨੇੜੇ, ਏਥੇ ਸਾਸ ਦੇਣੇ ਦਿਲੋਂ ਧਾਰ ਕੇ ਜੀ। ਕਾਦਿਰ ਯਾਰ ਜਹਾਨ ਤੇ ਨਹੀਂ ਰਹਿਣਾ, ਸਿੰਘੋ ਮੁੜੋ ਮੁਦਈਆਂ ਨੂੰ ਮਾਰ ਕੇ ਜੀ।

੧੧

ਜ਼ੇ—ਜ਼ੋਰ ਕਰ ਪਰਤੀਆਂ ਫੇਰ ਫੌਜਾਂ, ਉਥੇ ਫੇਰ ਵਜਿਆਹਥਿਆਰ ਹੋਏ। ਸੇਧੇ ਡਾਹ ਕੇ ਜੇਹਲ ਦਾ ਤੋਪਖਾਨਾ, ਸਿੰਘ ਜਾ ਜ਼ਖਮੀਦੂਜੀ ਵਾਰ ਹੋਏ। ਜਦੋਂ ਆਪ ਸਰਦਾਰ ਤਿਆਰ ਹੋਇਆ, ਸਭੋ ਨਾਲ ਇਸ ਦੇ ਨਮੂਦਾਰ ਹੋਏ। ਕਾਦਿਰਯਾਰ ਸਰਕਾਰ ਵਲ ਲਿਖੇ ਅਰਜੀ, ਅਸੀ ਆਪਣੇ ਆਪ ਸਾਲਾਰ ਹੋਏ।

੧੨

ਸ਼ੀਨ—ਸੀਨੇ ਸਰਦਾਰ ਦੇ ਜ਼ਖਮ ਲੱਗਾ, ਭੁੰਨ ਗਿਆ ਸੁ ਤੀਰ ਸਰੀਰ ਸਾਰਾ। ਲੱਕ ਬੰਨ੍ਹ ਕੇ ਘੋੜੇ ਤੇ ਚੀਸ ਵੱਟੀ, ਅੱਖੀਂ ਚਲ ਪਿਆ ਜਦੋਂ ਨੀਰ ਸਾਰਾ। ਘਰ ਬਾਰ ਧੀਆਂ ਪੁਤਰ ਯਾਦ ਆਏ ਲਗ਼ਾਸੱਲਵਿਛੋੜੇ ਦਾ ਤੀਰ ਭਾਰਾ। ਕਾਦਿਰਯਾਰ ਦਾ ਕਿਲੇ ਬੈਠਾਲਿਓ ਨੇ, ਸਣੇ ਪੰਥ ਦੇ ਹੋ ਗਿਆ ਦਿਲਗੀਰ ਭਾਰਾ।

੧੩

ਸ਼ੀਨ—ਸ਼ੱਪ ਪਹੁੰਚੇ ਖ਼ਿਦਮਤਗਾਰ ਸਾਰੇ, ਜਾਕੇ ਵੇਖ ਸ: ਦਾ ਦਿਲ ਮਾਂਦਾ। ਖ਼ਿਦਮਤਗਾਰ ਨੂੰ ਪਾਸ ਬਹਾਲਿਆ ਨੇ ਅੰਤਮ ਕਟ ਦਾ ਵਕਤ ਵਿਹਾ ਜਾਂਦਾ। ਕੋਈ ਲਿਆਓ ਜੇ ਹਥੀਂ ਮਨਸਾ ਜਾਵਾਂ ਇਨੀ ਸਾਸਾਂ ਦਾ ਕੀ ਵਿਸਾਹ ਜਾਂਦਾ। ਕਦਰ ਯਾਰ ਨਾ ਮੋਇਆਂ ਦਾ ਨਾ ਲੈਣਾ, ਮਤਾਂ ਦੋਸ਼ਤ ਮੁਹੰਮਦਾ ਲੁਟ ਪਾਂਦਾ।

੧੪

ਸੁਾਦ—ਸਾਹਿਬ ਬਾਝੋਂ ਨਾ ਕਦੀ ਬੋਲੇ, ਏਥੇ ਕੰਮ ਨੇ ਬਹੁਤ ਦਲੇਰੀਆਂ ਦੇ। ਹਰੀ ਸਿੰਘ ਸਰਦਾਰ ਹੋ ਗਿਆ ਰੁਖਸਤ, ਮਨ ਵਰਤ ਚਲੀਕਤਾਂ ਮੇਰੀਆਂ ਦੇ। ਤੂੰ ਤਾਂ ਖੁਸ਼ੀਆ ਮਾਣੇ ਵਿਚ ਲਾਹੌਰ ਦੇ ਜੀ, ਏਥੇ ਘਾਣ ਲੱਥੇ ਫ਼ੌਜਾਂ ਤੇਰੀਆਂ ਦੇ। ਕਾਦਿਰ ਯਾਰ ਮੁਦਈ ਪਰ ਆਣ ਢੁਕੇ, ਮੱਲ ਖ਼ੜੇ ਸਾਂ ਆਸਰੇ ਠੇਰੀਆਂ ਦੇ।

੧੫.

ਜ਼ਵਾਦ—ਜ਼ਰਬ ਤੇ ਜ਼ਰਬ ਦੇ ਨਾਲ ਰਲੇ, ਚਲੇ ਦਰਦ ਸਰਦਾਰ ਦੇ ਸਾਸ ਛੱਡੇ ਟਹਿਲ ਵਾਲਿਆਂ ਮਾਰ ਕੇ ਗੁੱਝੀਂ ਹਾਈਂ ਪਿਟ ਪਿਟ ਕੇ ਆਪਨੇ ਸਾਸ ਛੱਡੇ। ਆਈ ਅੰਧ ਗੁਬਾਰ ਦੀ ਰਾਤ ਯਾਰੋ, ਸੁਬਹ ਨਾਲ ਉਸ ਨਮੂਦਾਰ ਛੱਡੇ। ਕਾਦਿਰ ਯਾਰ ਸਰਦਾਰ ਨੇ ਆਪ ਓਥੇ, ਪੜਦੇ ਨਾਲ ਫ਼ਰਜ਼ੰਦ ਸਮਝਾਏ ਛੱਡੇ।

੧੬.

ਤੋਏ—ਤਰਫ ਸਰਕਾਰ ਵੱਲ ਲਿਖਿਆ, ਝੱਬ ਬਹੁੜ ਸਾਈਂ ਬਾਲਾ ਸਾਰ ਅੰਦਰ। ਹਰੀ ਸਿੰਘ ਜਰਦਾਰ ਹੋ ਗਿਆ ਰੁਖ਼ਸਤ, ਅਜੇ ਨਹੀਂ ਤਾਂ ਲੁੱਟ ਪੈਂਦੀ ਬਾਲਾਸਾਰ ਅੰਦਰ। ਕਾਦਿਰ ਯਾਰ ਅਜੇ ਖ਼ੌਫ ਜੀਂਵਦੇ ਦਾ, ਨਹੀਂ ਮੋਏ ਦੀ ਖ਼ਬਰ ਕੰਧਾਰ ਅੰਦਰ।

੧੭.

ਜ਼ੋਇ—ਜ਼ਾਹਰ ਸਰਕਾਰ ਵਲ ਲਿਖੀ ਅਰਜ਼ੀ, ਚਿਠੀ ਮਿਲੀ ਗੁਜਰਾਤ ਦੇ ਆਣ ਡੇਰੇ। ਮੁਨਸ਼ੀ ਹਾਲ ਹਕੀਕਤ ਸੁਣਾਇ ਦਿਤੀ,

ਲਿਖਿਆ ਆਇਆ ਈ ਬਾਦਸ਼ਾਹ ਪਾਸ ਤੇਰੇ। ਆਪ ਬੈਠਾ ਏਂ ਦੀਵਾਨ ਲਗਾਇਕੇ ਤੂੰ ਉੱਠ ਗਿਆਈ ਪਾਸੋਂ ਵਜ਼ੀਰ ਤੇਰੇ। ਕਾਦਿਰ ਯਾਰ ਸਰਕਾਰ ਨੇ ਆਪ ਕਿਹਾ, ਸਭੋ ਨਾਲ ਹੋਣਾ ਨਮੂਦਾਰ ਮੇਰੇ।

੧੮.

ਐਨ—ਆਪ ਸਰਕਾਰ ਨੇ ਗੱਲ ਸਮਝੀ, ਰੋ ਰੋਕੇ ਤਦੋਂ ਰਵਾਨ ਹੋਇਆ। ਚਲੇ ਦਰਦ ਠਲਿਆਂ ਰਹਿਣ ਹੰਝੂ, ਅਜ ਸ਼ਾਹ ਤੇ ਵਡਾ ਤੁਫਾਨ ਹੋਇਆ। ਘਰ ਬੈਠਿਆਂ ਖਬਰਾਂ ਪੁਛਦਾ ਸਾਂ, ਕੁਝ ਨਹੀਂ ਮੇਰਾ ਨੁਕਸਾਨ ਹੋਇਆ। ਕਾਦਿਰ ਯਾਰ ਨ ਖੈਰ ਦੀ ਕੋਈ ਵਰਤੀ, ਓਥੇ ਇਕ ਮੇਰਾ ਲੈ ਜਵਾਨ ਕੋਹਿਆ।

੧੯.

ਫ਼ੇ—ਫੌਜ ਤਮਾਮ ਪਸ਼ੌਰ ਪਹੁੰਚੀ, ਜਦ ਮੋਇਆ ਸੁਣ ਲਿਆ ਸਰਦਾਰ ਓਹਨਾਂ। ਬਾਹਾਂ ਵੱਢ ਪਠਾਨ ਜੋ ਖਾਣ ਲਗੇ, ਹੱਥੋਂ ਸੁੱਟ ਘੱਤੇ ਹਥਿਆਰ ਓਹਨਾਂ। ਸਾਨੂੰ ਖ਼ੌਫ਼ ਰਿਹਾ ਇਹਦੇ ਜੀਂਵਦੇ ਦਾ ਜ਼ਰਾ ਭੇਦ ਨਾ ਕੱਢਿਆ ਬਾਹਰ ਓਹਨਾਂ। ਕਾਦਿਰ ਯਾਰ ਜੇ ਮੋਏ ਦੀ ਖਬਰ ਹੁੰਦੀ, ਬੰਨਾ ਦੇਂਦਾ ਅਟਕੋਂ ਪਾਰ ਓਹਨਾਂ।

੨੦.

ਕਾਫ—ਕੁਦਰਤ ਰੱਬ ਦੀ ਵੇਖ ਭਾਈ, ਅਟਕੋਂ ਅਟਕੀ ਨ ਜ਼ਰਾ ਸਰਕਾਰ ਤਦੋਂ। ਨਾਮ ਆਪਣੇ ਰਬ ਦਾ ਧਿਆਇ ਕੇ ਜੀ ਘੋੜਾ ਠੇਲ੍ਹਿਆ ਸੀ ਵਿਚਕਾਰ ਤਦੋਂ। ਗੋਡੇ ਗੋਡੇ ਦਰਿਆ ਸਭ ਹੋਇਆ ਸੀ, ਲੰਘ ਫੌਜ ਗਈ ਉਮਰਾ ਪਾਰ ਤਦੋਂ। ਕਾਦਿਰ ਯਾਰ ਸਰਕਾਰ ਭੀ ਪਾਰ ਲੰਘੀ, ਚੜ੍ਹਿਆ ਅਟਕ ਸੀ ਬੇਸ਼ੁਮਾਰ ਤਦੋਂ।

੨੧

ਕਾਫ਼—ਕੋਈ ਜਹਾਨ ਤੇ ਨਹੀਂ ਹੋਣਾ, ਹਰੀ ਸਿੰਘ ਜਿਹਾ ਕੋਈ ਓਟ ਵਾਲਾ। ਪਹਿਲਾ ਹਥ ਸਰਕਾਰ ਨੂੰ ਦੱਸਿਆ ਸੂ, ਕਿਲ੍ਹਾ ਫਤਹ ਕੀਤਾ ਸਿਆਲਕੋਟ ਵਾਲਾ। ਦੂਜਾ ਹੱਥ ਸਰਕਾਰ ਦਸਿਆ ਸੂ, ਕਿਲ੍ਹਾ ਮਾਰ ਮੋਇਆ ਜਮਰੋਦ ਵਾਲਾ। ਕਾਦਿਰ ਯਾਰ ਜਹਾਨ ਤੇ ਨਹੀਂ ਹੋਣਾ, ਲਸ਼ਕਰ ਮਿਲ ਗਿਆ ਜੇ ਗੁੜ੍ਹ ਤੋੜ ਵਾਲਾ।

੨੨

ਲਾਮ—ਲਿਆ ਸੀ ਘੇਰ ਦਵੇਰ ਭਾਈ, ਹਰੀ ਸਿੰਘ ਸਰਦਾਰ ਦੁਰਾਨੀਆ ਨੇ। ਕਰਦਾ ਕੀ ਫੌਜ ਨੇ ਹਾਰ ਦਿਤੀ ਮਰਜਾਣ ਦੀਆਂ ਇਹ ਨਿਸ਼ਾਂਨੀਆ ਨੇ। ਉਪਰ ਕਿਲੇ ਜਮਰੋਦ ਦੇ ਮਾਰਿਆ ਸੀ, ਹਰੀ ਸਿੰਘ ਨੂੰ ਜ਼ੁਲਮ ਦੇ ਬਾਨੀਆਂ ਨੇ ਕਾਦਰ ਯਾਰ ਮੀਆਂ ਹਰੀ ਸਿੰਘ ਦੀਆਂ ਰਹੀਆਂ ਜੱਗ ਦੇ ਵਿਚ ਨਿਸ਼ਾਨੀਆਂ ਨੇ।

੨੩

ਮੀਮ—ਮੁਸਕਲਾਂ ਉਸ਼ਕਲਾਂ ਨਾਲ ਓਹਨਾਂ, ਹਰੀ ਸਿੰਘ ਸਰਦਾਰ ਨੂੰ ਮਾਰਿਆ ਸੀ। ਨਹੀਂ ਤਾਂ ਕਈ ਹਜ਼ਾਰ ਦੁਰਾਨੀਆਂਨੂੰ, ਘੇਰ ਗਾਰ ਕੇ ਉਨ੍ਹਾਂ ਪਛਾੜਿਆ ਸੀ। ਜੋ ਕੋਈ ਹੋਇਆ ਮੁਕਾਬਲੇ ਓਸ ਦੇ ਸੀ, ਓੜਕ ਵਿਚ ਮੈਦਾਨ ਦੇ ਹਾਰਿਆ ਸੀ। ਕਾਦਿਰਯਾਰ ਸਰਕਾਰ ਨੂੰ ਖ਼ਬਰ ਹੋਈ, ਜਦੋਂ ਫੌਜ ਨੇ ਆਣ ਪੁਕਾਰਿਆ ਸੀ।

§§ ਸਮਾਪਤ §§

### ਅਸਲੀ ਕਸ਼ਮੀਰੀ

# ਗੁਪਤ ਕੋਕ ਸ਼ਾਸਤ੍ਰ

ਇਹ ਪੁਸਤਕ ਸੰਸਾਰ ਭਰ ਵਿਚ ਕਿਸੇ ਪਾਸ ਨਹੀਂ। ਪਦਮਣੀ, ਚਿਤ੍ਰਣੀ ਤੇ ਸੰਖਣੀ ਇਸਤਰੀਆਂ ਅਤੇ ਪੁਰਸ਼ਾਂ ਦੀਆਂ ਕਿਸਮਾਂ, ਇਸਤਰੀਆਂ ਅਤੇ ਪੁਰਸ਼ਾਂ ਦੀਆਂ ਬੀਮਾਰੀਆਂ ਦੇ ਇਲਾਜ ਆਪਣੀ ਮਨ ਮਰਜ਼ੀ, ਇਸਤਰੀਆਂ ਸੰਬੰਧੀ ਗੁਪਤ ਗਲਾਂ ਜੋ ਇਥੇ ਨਹੀਂ ਲਿਖੀਆਂ ਜਾ ਸਕਦੀਆਂ, ਸਾਡੇ ਇਸ ਗੁਪਤ ਕੋਕ ਸ਼ਾਸਤ ਵਿਚ ਦਰਜ ਹਨ। ਇਸਤਰੀਆਂ ਦੇ ਗਰਬ ਹੋਣ ਦੀਆਂ ਅਲਾਮਤਾਂ ਅਤੇ ਹੈਜ਼ ਦਾ ਠੀਕ ਸਮੇਂ ਤੇ ਨਾ ਆਉਣ ਦਾ ਇਲਾਜ ਗਰਭ ਵਿਚ ਲੜਕਾ ਲੜਕੀ ਦੀ ਪਛਾਣ ਚੰਦ ਦੇ ਹਿਸਾਬ ਨਾਲ ਇਸਤਰੀਆਂ ਦੀ ਇਛਾ ਦੇ ਨਿਸ਼ਾਨ ਅਤੇ ਮੰਤ੍ਰਾਂ ਨਾਲ ਇਲਾਜ ਆਦਿ ਦਰਜ ਹਨ। ਗਲ ਕੀ ਇਹ ਪੁਸਤਕ ਸੰਸਾਰ ਵਿਚ ਆਪਣੇ ਜਿਹੀ ਆਪ ਹੀ ਹੈ। ਇਸ ਦੀ ਉਪਮਾ ਨਹੀਂ ਹੋ ਸਕਦੀ ਮੰਗਵਾਕੇ ਜਲਦੀ ਪ੍ਰੀਖਿਆ ਕਰੋ। ਸਣੇ ਤਸਵੀਰਾਂ ਮੁਲ ਜਿਲਦ ਸਮੇਤ ੩) ਤਿੰਨ ਰੁਪੈ।

### ਮਨ ਦੀਆਂ ਮੁਰਾਦਾਂ ਪੂਰੀਆਂ ਕਰ ਲਵੋ ਜੋ ਚਾਹੋਗੇ

# ਫ਼ੌਰਨ ਪੂਰਾ ਹੋਏਗਾ

ਘਰ ਬੈਠੇ ਹੀ ਸਭ ਗੱਲਾਂ ਪੂਰੀਆਂ ਕਰਨੀਆਂ, ਦੂਰ ਦੇਸ਼ਾਂ ਦੀ ਸੈਰ ਕਰਨੀ, ਪ੍ਰੇਮੀ ਦਾ ਆਪ ਨੂੰ ਮਿਲਣ ਲਈ ਤਰਸਨਾ ਤੇ ਗੰਵਾਚੀ ਹਈ ਚੀਜ਼ ਦਾ ਪਤਾ ਕਰਨਾ, ਅਗਲੀ ਚੋਰੀ ਨੂੰ ਫੜਨਾ ਪ੍ਰਦੇਸ ਗਏ ਨੂੰ ਫੌਰਨ ਇੱਕ ਚੁਟਕੀ ਨਾਲ ਹੀ ਵਾਪਸ ਬੁਲਾਣਾ, ਨੌਕਰੀ ਮਿਲਣੀ, ਮੁਕੱਦਮਾਂ ਜਿੱਤਣਾ ਬੀਮਾਰ ਨੂੰ ਰਾਜ਼ੀ ਕਰਨਾ ਜ਼ਮੀਨ 'ਚ ਦਬਿਆ ਧੰਨ ਲਭਣਾ, ਜ਼ਮੀਨ ਜਾਇਦਾਦ ਹਾਸਲ ਕਰਨੀ, ਇਸ ਤੋਂ ਇਲਾਵਾ ਘਰ ਬੈਠੇ ਹੀ ਹਰ ਗਲ ਪੂਰੀ ਕਰਨੀ। ਮੂਲ ਕੀ ਇਹ ਸਨ ਗੱਲਾਂ ਤੁਸੀਂ ਪੁਸਤਕ ਅਸਲੀ 'ਇੰਦਰਜਾਲ' ਵਿਚੋਂ ਹਾਸਲ ਕਰ ਸਕਦੇ ਹੋ, ਇਹ ਪੁਸਤਕ ਬੜੀ ਪ੍ਰਾਚੀਨ ਲਿਖੀ ਹੋਈ ਸਾਨੂੰ ਲਭੀ ਸੀ। ਜਿਸ ਦਾ ਉਲਥਾ ਕਰਾ ਕੇ ਤੁਹਾਡੇ ਭਲੇ ਲਈ ਛਾਪੀ ਹੈ, ਜੋ ਕਿ ਧੜਾ ਧੜ ਵਿਕ ਰਹੀ ਹੈ। ਜੇ ਆਪ ਵੀ ਆਪਣੀਆਂ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਨੀਆਂ ਚਾਹੁੰਦੇ ਹੋ ਤਾਂ ਢਿਲ ਨਾ ਕਰੋ ਤੇ ਹੇਠ ਲਿਖੇ ਪਤੇ ਤੇ ਫ਼ੌਰਨ ਕਾਰਡ ਭੇਜ ਕੇ ਮੰਗਵਾ ਲਵੋ। ਖਤਮ ਹੋਣ ਤੇ ਫੇਰ ਪਛਤਾਓਗੇ। ਮੁਲ ਸਣੇ ਡਾਕ ਖਰਚ ੩) ਤਿੰਨ ਰੁਪਏ।

ਇਸ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਪੁਸਤਕਾਂ ਮੰਗਾਉਣ ਦਾ ਪਤਾ—

## ਭਾਈ ਕ੍ਰਿਪਾਲ ਸਿੰਘ ਬਲਬੀਰ ਸਿੰਘ ਪੁਸਤਕਾਂ ਵਾਲੇ

ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ।

---

ਦਰਬਾਰ ਪ੍ਰਿੰਟਿੰਗ ਪ੍ਰੈਸ ਚੌਕ ਘੰਟਾ ਘਰ ਅੰਮ੍ਰਿਤਸਰ ਵਿਚ ਛਪਿਆ।